ੴ ਵਾਹਿਗੁਰੂ ਜੀ ਕੀ ਫਤਹਿ॥

# ਅਕਾਲੀ ਕੌਰ ਸਿੰਘ ਜੀ – ਦਸਮ ਗ੍ਰੰਥ ਬਾਰੇ

ਅਮਰਜੀਤ ਸਿੰਘ ਖੋਸਾ

ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ 1979 ਈ: ਵਿਚ ਅਕਾਲੀ ਕੌਰ ਸਿੰਘ (ਜੀਵਨ, ਵਿਅਕਤਤ੍ਰ ਤੇ ਸਾਹਿਤ ਰਚਨਾ) ਬਾਰੇ ਹਿੰਮਤ ਸਿੰਘ ਦੁਆਰਾ ਲਿਖੀ ਪੁਸਤਕ ਮੁਤਾਬਕ 1886ਈ:-1953ਈ: ਉਨ੍ਹਾਂ ਦਾ ਜੀਵਨ ਕਾਲ ਬਣਦਾ ਹੈ, ਪਰ 'ਗੁਰ ਸ਼ਬਦ ਰਤਨ ਪ੍ਰਕਾਸ਼' ਤੁਕ ਤਤਕਰਾ ਸ੍ਰੀ ਗੁਰੂ ਗ੍ਰੰਥ ਸਾਹਿਬ, ਤਿਆਰ ਕਰਕੇ ਪੰਥਕ ਸੇਵਾ ਕਾਰਨ ਉਹ ਸਦਾ ਲਈ ਅਮਰ ਹੋ ਗਏ, ਹਾਲਾਂ ਕਿ ਇਹ ਤਤਕਰਾ ਨਕਲ ਕਰਕੇ ਅੱਜ ਕੱਲ ਹੋਰ ਵੀ ਕਈ ਤਰੀਕਿਆਂ ਨਾਲ ਉਪਲਬਧ ਹੈ।ਹੋਰ ਬਹੁਤ ਸਾਰੀਆਂ ਰਚਨਾਵਾਂ ਤੋਂ ਬਿਨਾਂ, ਇਸ ਤੋਂ ਦੂਜੇ ਨੰਬਰ ਤੇ ਉਨ੍ਹਾਂ ਦੀ ਰਚਨਾ ਹੈ 'ਇਸਤ੍ਰੀ ਸੰਕਟ ਮੋਚਨ' ਜੋ ਕਿ 360 ਸਫੇ ਦੀ ਵਡਆਕਾਰੀ ਰਚਨਾ ਹੈ ਤੇ ਇਸਦੇ ਲਿਖਣ ਦਾ ਮੁੱਢ ਅਕਾਲੀ ਜੀ ਦੇ ਦਸਮ ਗ੍ਰੰਥ ਸਾਹਿਬ ਤੇ ਖਾਸ ਕਰਕੇ 'ਚਰਿਤ੍ਰੋ-ਪਾਖਯਾਨ' ਦਾ ਅਧਿਐਨ ਕਰਕੇ ਬੱਝਾ ਸੀ।ਸਾਰੀ ਉਮਰ ਉਹ ਬਾਲ ਵਿਆਹ ਦੇ ਵਿਰੋਧ ਅਤੇ ਪੁਨਰ ਵਿਆਹ ਦੇ ਹੱਕ ਵਿਚ ਡੱਟੇ ਰਹੇ।ਉਨ੍ਹਾਂ ਦਾ ਪੰਥਕ ਜੀਵਨ ਦੇਖਦੇ ਹੋਏ ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਦੇ ਪੰ: 692 ਉਪਰ ਨਾਨਕ ਪੰਥੀ ਸਿਰਲੇਖ ਅਧੀਨ ਚਿੱਤ੍ਰ ਪ੍ਰਕਾਸ਼ਤ ਕੀਤਾ ਹੋਇਆ ਹੈ।

ਹਿੰਮਤ ਸਿੰਘ ਜੀ ਪੰ:6 ਤੇ ਲਿਖਦੇ ਹਨ--ਹੋਣਹਾਰ ਤੇ ਚਤੁਰ ਬੁੱਧੀ ਵਾਲੇ ਬਾਲਕ ਨੂੰ ਸਮੇਂ ਦੇ ਇਕ ਪ੍ਰਸਿੱਧ ਵਿਦਵਾਨ ਬਜ਼ੁਰਗ ਮਹਾਂ ਸਿੰਘ ਪਾਸ ਵਿਦਿਆ ਪ੍ਰਾਪਤੀ ਲਈ ਛੱਡ ਦਿੱਤਾ।ਇਥੇ ਗੁਰਬਾਣੀ, ਅਤੇ ਗੁਰਮਤਿ ਦੀ ਗੁੜਤੀ ਮਿਲੀ ਜਿਸਨੇ ਬਾਅਦ ਵਿਚ ਪਸ਼ੌਰ ਦੇ ਪ੍ਰਸਿੱਧ ਵਿਦਵਾਨ ਗਿਆਨੀ ਬਾਘ ਸਿੰਘ ਜੀ ਦੀ ਸੰਗਤ ਵਿਚ ਹੋਰ ਪ੍ਰਫੁਲਤ ਹੋਣਾ ਸੀ।ਮਹਾਂ ਸਿੰਘ ਨੇ ਜਿੱਥੇ ਸੰਸਕ੍ਰਿਤ ਤੇ ਬ੍ਰਿਜ ਭਾਸ਼ਾ ਪੜ੍ਹਾਈ ਉਥੇ ਨਾਲ ਹੀ ਚਕਿਤਸਾ ਦਾ ਗਿਆਨ ਵੀ ਪੂਰਨ ਸਿੰਘ (ਪਹਿਲਾ ਨਾਮ) ਨੂੰ ਦਿੱਤਾ।ਇਸ ਤੋਂ ਇਲਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਸਾਹਿਬ ਦਾ ਪਾਠ ਸਿਖਾਇਆ।

1904ਈ: ਸਮੇਂ ਦੇ ਪਿਸ਼ਾਵਰ ਵਿਖੇ ਅਕਾਲੀ ਜੀ ਦੇ ਦਿਨਾਂ ਦਾ ਜ਼ਿਕਰ ਸ੍ਰ. ਪ੍ਰੇਮ ਸਿੰਘ ਜੀ ਹੋਤੀ ਇਉਂ ਕਰਦੇ ਹਨ:- "ਆਪ ਦੇ ਪਹਿਲੇ ਦਰਸ਼ਨ ਲੇਖਕ ਨੂੰ 1904 ਈ: ਵਿਚ ਪਿਸ਼ਾਵਰ ਹੋਏ>>>ਇਸ ਸਮੇਂ ਆਪ ਨੂੰ ਸ੍ਰੀ ਦਸਮੇਸ਼ ਜੀ ਦੀ ਬਾਣੀ ਮੁਖ-ਆਗਰ ਕੰਠ ਕਰਨ ਦੀ ਤੀਬਰ ਲਗਨ ਲੱਗੀ ਹੋਈ ਸੀ।ਅਜੇ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਕਥਾ ਸਰਲ ਢੰਗ ਨਾਲ ਨਹੀਂ ਸਨ ਕਰ ਸਕਦੇ, ਹਾਂ ਖੜ੍ਹੋ ਕੇ ਵਖਿਯਾਨ ਦੁਆਰਾ, ਸਿੱਖੀ ਦੀ ਰਹਿਣੀ ਬਹਿਣੀ ਦੀ ਉਚਤਾ, ਅਤੇ ਅਨਮਤੀਆਂ ਦੀਆਂ ਰੀਤਾਂ ਰਸਮਾਂ ਦਾ ਖੰਡਨ, ਗੁਰਬਾਣੀ ਦੇ ਹਵਾਲੇ ਦੇਕੇ ਬੜੀਆਂ ਉਕਤੀਆਂ ਯੁਕਤੀਆਂ ਨਾਲ ਚੰਗੇ ਢੁੱਕਵੇਂ ਸ਼ਬਦਾਂ ਵਿਚ ਨਿਬਾਹ ਲੈਂਦੇ ਸਨ।>>>ਬਾਣੀ ਪੜ੍ਹਨ ਦਾ ਅਭਿਆਸ ਪੂਰਨ ਸਿੰਘ ਜੀ ਨੇ ਏਨੀ ਸ਼ਰਧਾ ਤੇ ਲਗਨ ਨਾਲ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਜ਼ਬਾਨੀ ਯਾਦ ਹੋ ਗਏ।ਪੰ:10

ਕਾਬਲ ਵਿਚ ਵਾਪਰੀ ਦੂਜੀ ਸਾਹਸ ਪੂਰਨ ਘਟਨਾ ਸੰਨ 1931ਈ: ਦੀ ਹੈ।ਕਾਬਲ ਦਾ ਬਾਦਸ਼ਾਹ ਅਮਾਨਉਲਾ ਖਾਂ ਯੂਰਪ ਦੇ ਦੌਰੇ ਦੌਰਾਨ ਪਛਮੀ ਲੋਕਾਂ ਦੀ ਸ਼ਕਲ ਸੂਰਤ ਤੇ ਲਿਬਾਸ ਤੋਂ ਇਕ ਦਮ ਪ੍ਰਭਾਵਤ ਹੋ ਗਿਆ ਸੀ ਅਤੇ ਉਹਨੇ ਇਸ ਪੱਛਮੀ ਸੱਭਿਅਤਾ ਦੀ ਨਕਲ ਵਜੋਂ ਸਾਰੇ ਅਫਗਾਨ ਨਿਵਾਸੀਆਂ ਨੂੰ ਮੂੰਹ ਅਤੇ ਸਿਰ ਦੇ ਵਾਲ ਮੁੰਨਾਣ ਤੇ ਸਿਰ ਉਪਰ ਪੱਗ ਦੀ ਥਾਂ ਟੋਪੀ ਪਹਿਨਣ ਦਾ ਹੁਕਮ ਸੁਣਾ ਦਿੱਤਾ।ਇਸਲਾਮ ਦੀ ਸਨਾਤਨੀ ਬਿਰਤੀ ਅਨੁਸਾਰ ਵਿਚਰਨ ਵਾਲੇ ਮੁਸਲਮਾਨ ਅਤੇ ਲੰਮੀਆਂ ਦਾੜ੍ਹੀਆਂ ਵਾਲੇ ਮੌਲਵੀ ਇਸ ਆਦੇਸ਼ ਤੋਂ ਡਰ ਗਏ ਅਤੇ ਅਜਿਹੇ ਮੁਸਲਮਾਨ ਸਿੱਖਾਂ ਵਾਂਗ ਹੀ ਧਾਰਮਕ ਧਾਰਾ ਦੀ ਇਸ ਬੇਅਦਬੀ ਵਾਲੇ ਬਾਦਸ਼ਾਹੀ ਫੁਰਮਾਨ ਤੋਂ ਦੁਖੀ ਹੋ ਗਏ।ਆਦੇਸ਼ ਦੀ ਪਾਲਣਾ ਜ਼ਬਰਦਸਤੀ ਕਰਵਾਈ ਜਾਣ ਲੱਗ ਪਈ।ਅਕਾਲੀ ਜੀ ਨੂੰ ਕਾਬਲ ਨਿਵਾਸੀ ਸਿੰਘਾਂ ਦੀ ਮੁਸ਼ਕਲ ਦਾ ਪਤਾ ਲੱਗਾ ਤਾਂ ਉਹ ਪਸ਼ੌਰੋਂ ਲਾਲਪੁਰ (ਕਾਬਲ) ਪਹੁੰਚੇ। ਕਾਬਲ ਨਿਵਾਸੀ ਚੋਣਵੇਂ ਸਿੰਘਾਂ ਨਾਲ ਮਿਲ ਕੇ ਬਾਦਸ਼ਾਹੀ ਆਦੇਸ਼ ਦਾ ਸਕ੍ਰਿਯ ਮੁਕਾਬਲਾ ਕੀਤਾ।ਇਸ ਸਮੇਂ ਦ੍ਰਿੜਤਾ, ਹੱਠ ਅਤੇ ਦਲੇਰੀ ਦੀ ਲੋੜ ਸੀ।ਬਾਵਜੂਦ ਤਸੀਹਿਆਂ, ਤਸ਼ੱਦਦ ਅਤੇ ਜ਼ਬਰ ਦੇ ਅਕਾਲੀ ਜੀ ਨੇ ਆਪਣੇ ਸਾਥੀਆਂ ਸਮੇਤ ਸਿੱਖੀ ਸਰੂਪ ਉਪਰ ਆਂਚ ਨਾ ਆਉਣ ਦਿੱਤੀ।ਇਸ ਹਿੰਮਤ ਤੇ ਜੂਝ ਮਰਨ ਦੀ ਉਦਾਹਰਣ ਨੇ ਬਾਅਦ ਵਿਚ ਮੌਲਵੀਆਂ ਨੂੰ ਵੀ ਹਿੰਮਤ ਦਿੱਤੀ ਅਤੇ ਉਹ ਵੀ ਇਸ ਆਦੇਸ਼ ਦੇ ਵਿਰੁੱਧ ਲੜੇ।ਦੇਸ਼ ਭਰ ਵਿਚ ਬਗਾਵਤ ਫੈਲ ਗਈ ਅਤੇ ਬਾਦਸ਼ਾਹ ਦੇਸ਼ ਛੱਡ ਕੇ ਨੱਸ ਗਿਆ।ਪੰ:55

ਪੰਨਾ 79 ਪੜ੍ਹੋ ਇਸਤ੍ਰੀ ਸੰਕਟ ਮੋਚਨ ਬਾਰੇ--ਅਕਾਲੀ ਜੀ ਸਭ ਤੋਂ ਪਹਿਲਾਂ ਇਸ ਸਾਰੀ ਬੁਰਾਈ ਦੇ ਮੁਢਲੇ ਕਾਰਨ ਬਾਰੇ ਸੋਚਦੇ ਹਨ ਅਤੇ ਇਸ ਨਿਰਣੇ ਉਪਰ ਪਹੁੰਚਦੇ ਹਨ ਕਿ ਇਸ ਦੁਖਦਾਈ ਹਾਲਤ ਦਾ ਮੁੱਖ ਕਾਰਨ ਸਾਡਾ ਧਾਰਮਕ,

ਦਾਰਸ਼ਨਿਕ ਜਾਂ ਹੋਰ ਕੋਈ ਵਿਰਸਾ ਨਹੀਂ, ਸਗੋਂ ਇਹ ਦਸ਼ਾ ਸਮਾਜਕ, ਆਰਥਕ ਅਤੇ ਰਾਜਨੀਤਕ ਗੁਲਾਮੀ ਦੀ ਜਿਲ੍ਹਣ ਵਿਚੋਂ ਪੈਦਾ ਹੋਈ ਹੈ।ਅਕਾਲੀ ਜੀ ਵੇਦ, ਪੁਰਾਣ, ਸਿਮ੍ਰਤੀ, ਧਰਮ ਸ਼ਾਸਤ੍ਰ, ਦਰਸ਼ਨ ਸ਼ਾਸਤ੍ਰ, ਅੰਜੀਲ, ਕੁਰਾਨ, ਗੁਰਬਾਣੀ ਅਤੇ ਗੁਰ ਇਤਿਹਾਸ ਵਿਚੋਂ ਟੂਕਾਂ ਦੇ ਕੇ ਸਿੱਧ ਕਰਦੇ ਹਨ ਕਿ ਅਸੀਂ ਉਪਰੋਕਤ ਵਿਰਸੇ ਦੀ ਸਿੱਖਿਆ ਤੋਂ ਉਲਟ ਆਪਣੇ ਸੁਆਰਥ ਦੀ ਭੁੱਖ ਕਾਰਨ ਔਰਤ ਜਾਤਿ ਨੂੰ ਆਪਣੇ ਪਾਪ ਦਾ ਭਾਗੀ ਬਣਾ ਰਹੇ ਹਾਂ।ਇਹ ਸਿਰਫ ਮਰਦ ਦਾ ਸੁਆਰਥੀ, ਜ਼ਾਲਮਾਨਾ ਅਤੇ ਜਾਨਵਰੀ ਸੁਭਾਵ ਹੈ, ਜਿਸ ਕਾਰਨ ਉਹਨੇ ਔਰਤ ਨੂੰ ਮਜ਼ਲੂਮ ਬਣਾ ਕੇ ਉਸ ਤੋਂ ਕ੍ਰੀੜਾ-ਵਿਨੋਦ ਅਤੇ ਪਾਸ਼ਵਿਕ ਭੁੱਖ ਨੂੰ ਤ੍ਰਿਪਤ ਕਰਨ ਦਾ ਸਾਧਨ ਬਣਾਇਆ ਹੈ, ਅਤੇ ਅੰਤ ਵਿਚ ਉਹਨੂੰ ਵਿਧਵਾਪਨ ਅਤੇ ਵਿਭਚਾਰ ਦੇ ਅੰਨ੍ਹੇਰੇ ਵਿਚ ਧਕੇਲ ਦਿੰਦਾ ਹੈ।ਅਕਾਲੀ ਕੌਰ ਸਿੰਘ ਜੀ ਦਾ ਇਸਤ੍ਰੀ-ਉਧਾਰ ਦਾ ਇਹ ਉਪਰਾਲਾ ਨਿਵੇਕਲੀ ਭਾਂਤ ਦਾ ਅਤੇ ਸਾਹਸਪੂਰਨ ਸੀ।ਪੰਜਾਬੀ ਵਿਚ ਸ਼ਾਇਦ ਇਸ ਤੋਂ ਪਹਿਲਾਂ ਕੋਈ ਵੀ ਅਜਿਹੀ ਪੁਸਤਕ ਨਹੀਂ ਸੀ ਲਿਖੀ ਗਈ ਜਿਸ ਨੇ ਖਾਸ ਤੌਰ ਉਪਰ ਇਸ ਵਿਸ਼ੇ ਨੂੰ ਚੁਣਿਆਂ ਹੋਵੇ।ਸਮੇਂ ਦੇ ਉਸ ਸੰਕੀਰਣ-ਸਮਾਜ ਵਿਚ ਅਜਿਹੇ ਵਿਸ਼ੇ ਦੀ ਚੋਣ ਕਰਨਾਂ ਬੜੀ ਜ਼ੁਰਅਤ ਭਰਪੂਰ ਅਤੇ ਉਚੇ ਕਿਰਦਾਰ ਵਾਲੀ ਸ਼ਖਸੀਅਤ ਦਾ ਹੀ ਕੰਮ ਹੋ ਸਕਦਾ ਸੀ।ਹਾਲਾਂਕਿ ਇਸ ਸਦੀ ਦੀ ਅੰਤਲੀ ਚੌਥਾਈ ਲੰਘ ਰਹੀ ਹੈ, ਪਰ ਸਾਡਾ ਸਮਾਜ ਅਜੇ ਤੱਕ ਉਸ ਮੰਜ਼ਲ ਉਪਰ ਨਹੀਂ ਪਹੁੰਚ ਸਕਿਆ, ਜਿੱਥੇ ਮਨੁੱਖ ਦੀ ਕੁਦਰਤੀ ਬਣਤਰ, ਜਿਸ ਵਿਚ ਐਂਦ੍ਰਿਕ ਤ੍ਰਿਪਤੀ ਦੀ ਭੁੱਖ, ਆਦਿ ਮਨੁੱਖੀ ਮਨ ਦੀਆਂ ਕਈ ਪ੍ਰਕਾਰ ਦੀਆਂ ਭੁੱਖਾਂ ਦਾ ਸਹੀ ਸਹੀ ਅੱਤੇ ਨਿਰਪੱਖ ਜਾਇਜ਼ਾ ਲੈਣ ਦੀ ਖੁੱਲ੍ਹ ਪ੍ਰਾਪਤ ਹੋ ਸਕੀ ਹੋਵੇ।ਨਿਰਸੰਦੇਹ ਪਛਮੀ ਸਮਾਜ ਅਤੇ ਚਿੰਤਨ ਇਸ ਪਹਿਲੂ ਤੋਂ ਸਾਡੇ ਨਾਲੋਂ ਕੁੱਝ ਕੁ ਅੱਗੇ ਜਾ ਚੁੱਕੇ ਹਨ ਪਰ ਅਸੀਂ ਅਜੇ ਤੀਕ ਝਿਜਕ, ਬਨਾਉਟੀ ਸਾਊਪਨ, ਬੁਜ਼ਦਿਲੀ ਅਤੇ ਹਿਚਕਚਾਹਟ ਕਾਰਨ ਬੇਜ਼ੁਰਅਤੇ ਹੀ ਤੁਰੇ ਫਿਰਦੇ ਹਾਂ।ਅਸਲੀਅਤ ਦਾ ਸਾਹਮਣਾ ਕਰਨੋ ਕੰਨੀ ਕਤਰਾਂਦੇ ਹਾਂ।ਸਮਾਜ ਦੇ ਗੰਦੇ ਅਨਸਰਾਂ ਦੀ ਬਣਾਈ ਹੋਈ ਜ਼ਹਿਰੀਲੀ ਧਰਤੀ ਤੋਂ ਦੂਰ ਨੱਸ ਜਾਣ ਵਿਚ ਹੀ ਭਲਾ ਸਮਝਦੇ ਹਾਂ।ਪਰ ਸਿੱਖ ਧਰਮ ਨੱਸਣ ਦੀ ਥਾਂ ਜੂਝਣ ਦੀ ਪ੍ਰੇਰਨਾ ਦਿੰਦਾ ਹੈ ਤਾਂ ਜੁ ਹਰ ਗੱਲ ਦਾ ਨਿਰਣਾ ਕੁਦਰਤੀ ਕਾਨੂੰਨ, ਜ਼ੁਰਅਤ ਅਤੇ ਫਰਾਖਦਿਲੀ, ਵਿਵੇਕ ਅਤੇ ਦਿਆਨਤਦਾਰੀ ਨਾਲ ਕੀਤਾ ਜਾ ਸਕੇ।ਸੋ ਅਕਾਲੀ ਜੀ ਨੇ ਜੋ ਜ਼ੁਰਅਤ ਦੱਸੀ ਹੈ, ਇਸ ਨਾਜ਼ਕ ਮਸਲੇ ਨੂੰ ਛੋਹਣ ਦੀ, ਉਹ ਉਨ੍ਹਾਂ ਨੂੰ ਸਿੱਖ ਧਰਮ ਦੀ ਪਾਕੀਜ਼ਗੀ ਅਤੇ ਤਲਖੀਆਂ ਭਰੇ ਸੱਚ ਦੀ ਜ਼ੁਰਅਤਮਈ ਚੀਰਫਾੜ ਤੋਂ ਪ੍ਰਾਪਤ ਹੋਈ।ਉਹ ਆਪ ਕਿਰਦਾਰ ਦੇ ਧਨੀ ਅਤੇ ਨਿਰਾ ਕੁੰਦਨ ਸਨ, ਤਾਈਓਂ ਹਰ ਉਸ ਗੱਲ ਨੂੰ ਨਿੱਡਰ ਹੋ ਕੇ, ਸੱਚ ਨੂੰ, ਦਰਸਾਉਂਦੇ ਹਨ, ਜਿਸ ਸੱਚ ਨੂੰ ਅਖੌਤੀ ਸਾਊ ਲੋਕ ਪਰਦਿਆਂ ਵਿਚ ਲੁਕਾਈ ਫਿਰਦੇ ਹਨ।

ਪੰਨਾ 80 ਤੇ ਲਿਖਦੇ ਹਨ--ਅਕਾਲੀ ਕੌਰ ਸਿੰਘ ਜੀ ਪੂਰਨ ਤੌਰ ਉਪਰ ਇਕ ਪ੍ਰਮੁੱਖ ਗੁਰਮੁਖੀ ਸਰੂਪ ਵਾਲੇ ਗੁਰੂ ਕੇ ਸਿੱਖ ਸਨ ਜੋ ਆਪਣੀ ਮਿਸਾਲ ਆਪ ਸਨ।ਕਿਰਦਾਰ ਅਤੇ ਬੋਲ ਦੀ ਹਲੀਮੀ ਉਨ੍ਹਾਂ ਨੂੰ ਸੰਤ ਲੋਕਾਂ ਦੀ ਸੰਗਤ ਅਤੇ ਸ਼ਾਂਤੀ ਪੁੰਜ ਗੁਰਬਾਣੀ ਦੇ ਸੁਹਿਰਦ ਅਧਿਐਨ ਤੋਂ ਪ੍ਰਾਪਤ ਹੋਈ।ਜ਼ੁਰਅਤ ਅਤੇ ਨਿਡਰਤਾ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਦੇ ਜਲਾਲ ਭਰਪੂਰ ਅਤੇ ਅਣਖੀਲੇ ਇਤਿਹਾਸਕ ਵਿਰਸੇ ਅਤੇ ਦਸਮ ਗ੍ਰੰਥ ਦੀ ਸ਼ਕਤੀਸ਼ਾਲੀ ਬਾਣੀ ਦੇ ਅਧਿਐਨ ਤੋਂ ਪ੍ਰਾਪਤ ਹੋਈ। ਨਿਹੰਗ ਸਿੰਘੀ ਪਹਿਨਾਵਾ ਅਤੇ ਸਰੂਪ ਧਾਰਨ ਕਰਨ ਨਾਲ ਉਹ ਸਹਿਜੇ ਹੀ ਦਸਮ-ਗ੍ਰੰਥ ਨੂੰ ਸੰਪੂਰਨ ਤੌਰ ਉਪਰ ਗੁਰ-ਰਚਨਾ ਅਤੇ ਗੁਰਬਾਣੀ ਮੰਨਦੇ ਸਨ, ਇਸ ਗੱਲੋਂ ਉਨ੍ਹਾਂ ਦਾ ਨਿਸ਼ਚਾ ਦ੍ਰਿੜ ਸੀ।ਭਾਵੇਂ ਅਜੋਕੀ ਖੋਜ ਦਸਮ ਗ੍ਰੰਥ ਬਾਰੇ ਭਿੰਨ ਭਿੰਨ ਰਾਵਾਂ ਪ੍ਰਗਟ ਕਰਦੀ ਹੈ, ਪਰ ਅਕਾਲੀ ਜੀ ਇਕ ਅਟੱਲ ਅਤੇ ਦ੍ਰਿੜ ਰਾਏ ਦੇ ਧਨੀ ਸਨ, ਡਿਕਡੋਲੇ ਖਾਂਦੇ ਰਹਿਣਾ ਉਨ੍ਹਾਂ ਦੇ ਨੇੜੇ ਨਹੀਂ ਸੀ ਢੁੱਕਦਾ।ਸੋ ਨਿਸ਼ਚੇ ਹੀ ਹੈ, ਕਿ ਦਸਮ ਗ੍ਰੰਥ ਦੀ ਰਚਨਾ 'ਤ੍ਰਿਆ ਚਰਿਤ੍ਰ' ਨੂੰ ਉਨ੍ਹਾਂ ਨੇ ਸਹੀ ਤਰ੍ਹਾਂ ਦ੍ਰਿੜ ਅਤੇ ਨਿਝੱਕ ਹੋ ਕੇ ਵਾਚਿਆ ਅਤੇ ਘੋਖਿਆ ਹੋਵੇਗਾ ਜਿਵੇਂ ਕਿ ਦਸਮ ਗ੍ਰੰਥ ਦੀਆਂ ਹੋਰ ਬਾਣੀਆਂ ਨੂੰ।'ਤ੍ਰਿਆ ਚਰਿਤ੍ਰ' ਰਚਨਾ ਨੇ ਕਿਸੇ ਹਦ ਤੱਕ ਉਨ੍ਹਾਂ ਨੂੰ ਇਸ਼ਾਰਤਨ ਇਸਤ੍ਰੀ ਜਾਤਿ ਦੀ ਸੁਭਾਵਿਕ ਬਣਤਰ ਦੇ ਅਧਿਐਨ ਵੱਲ ਪ੍ਰੇਰਿਆ ਹੋਵੇਗਾ।ਜਿਸ ਜ਼ੁਰਅਤ ਅਤੇ ਬੇਲਾਗਪਨ ਨਾਲ ਤ੍ਰਿਆ ਚਰਿਤ੍ਰ ਵਿਚ ਇਕ ਚਨੌਤੀਆਂ ਭਰੇ ਇਨਸਾਨੀ ਮਸਲੇ ਨੂੰ ਛੋਹਿਆ ਗਿਆ ਹੈ, ਉਸਦੀ ਮਿਸਾਲ ਭਗਤੀ ਸਾਹਿਤ ਵਿਚ ਕਿਧਰੇ ਨਹੀਂ ਮਿਲਦੀ।ਇਸ ਜ਼ੁਰਅਤ ਦੀ ਅਨੂਪਮ ਉਦਾਹਰਣ ਸਿਰਫ ਸਿੱਖ-ਧਰਮ ਦੀ ਫਰਾਖ-ਦਿਲ ਅਤੇ ਦੂਰ-ਅੰਦੇਸ਼ ਪਿਠ-ਭੂਮੀ ਵਿਚ ਉਗਮ ਸਕਦੀ ਸੀ।

ਪੰਨਾ 143 ਉਪਰ ਦਰਜ਼ ਹੈ-- ਪਿਛਲੇ ਦਿਨਾਂ ਵਿਚ "ਸ਼ੇਰੇ ਪੰਜਾਬ ਲਾਹੌਰ" ਦੇ ਇਕ ਪਰਚੇ ਅੰਦਰ ਸ. ਸ਼ਮਸ਼ੇਰ ਸਿੰਘ ਜੀ ਅਸ਼ੋਕ ਵੱਲੋਂ ਨਿਕਲਿਆ ਹੋਇਆ ਇਕ ਲੇਖ ਦਸਮ ਗ੍ਰੰਥ ਸਾਹਿਬ ਜੀ ਦੇ ਸਬੰਧ ਵਿਚ ਦੇਖਿਆ ਹੈ ਜਿਸ ਦੇ ਅੰਦਰ ਇਤਰਾਜ਼ ਜਾਂ ਸਵਾਲ ਬਹੁਤ ਹਨ ਪਰ ਮੈਂ ਇਸ ਲੇਖ ਵਿਚ ਫਿਲਹਾਲ ਇਕ ਹੀ ਵਿਸ਼ੇ ਪੁਰ ਕੁੱਝ ਲਿਖਣਾ ਚਾਹੁੰਦਾ ਹਾਂ, ਇਸ ਲਈ ਕਿ ਜਿੱਥੇ ਪਹਿਲੇ ਇਤਰਾਜ਼ ਕਰਨ ਵਾਲੇ ਕਈ ਸੱਜਣ ਕੁੱਝ ਬਾਣੀ ਦਸਮ ਗ੍ਰੰਥ ਸਾਹਿਬ ਜੀ ਦੀ ਗੁਰੂ ਰਚਨਾ ਨਹੀਂ ਮੰਨ ਰਹੇ ਹਨ ਉਥੇ ਮੌਜੂਦਾਂ ਭਰਾਵਾਂ ਦੇ ਹੱਥਾਂ ਵਿਚੋਂ ਬਾਕੀ ਰਹੀ ਸਹੀ ਭੀ ਨਾ ਜਾਂਦੀ ਰਹੇ, ਕਿਉਂਕਿ ਇਤਰਾਜ਼ ਤਾਂ ਕਿਹੜੀ ਚੀਜ਼ ਹੈ ਜਿਸ ਪਰ ਨਹੀਂ ਹੋ ਸਕਦਾ, ਜਦ ਰੱਬ ਨੂੰ "ਨਹੀਂ ਹੈ" ਸਾਬਤ ਕਰਨ ਵਾਲੇ ਫਿਲਾਸਫਰ ਮੌਜੂਦ ਹਨ ਫਿਰ ਹੋਰ ਕਿਸੀ ਹੋਂਦ ਤੋਂ ਮੁਕਰਨ ਵਿਚ ਕੀ ਦੇਰ ਲੱਗ ਸਕਦੀ ਹੈ?

(ੳ) ਸ੍ਰੀ ਮਾਨ ਜੀ ਨੇ ਦਸਮ ਗ੍ਰੰਥ ਵਿਚ ਗੁਰੂ ਜੀ ਦੀ ਰਚਨਾ ਆਟੇ ਵਿਚ ਲੂਣ ਦੀ ਤਰ੍ਹਾਂ ਲਿਖ ਕੇ ਅੱਗੇ ਉਸ ਬਾਣੀ ਦਾ ਨਾਮ-ਪਤਾ ਨਹੀਂ ਦਿੱਤਾ ਕਿ ਆਪ ਕਿਸ ਕਿਸ ਪਾਠ ਨੂੰ ਗੁਰੂ ਜੀ ਦੀ ਰਚਨਾ ਮੰਨਦੇ ਹਨ।ਲੋੜ ਹੈ ਕਿ ਆਪ ਉਨ੍ਹਾਂ ਪਦਾਂ, ਸ਼ਬਦਾਂ ਯਾ ਛੰਦਾਂ ਪ੍ਰਸੰਗਾਂ ਯਾ ਰਚਨਾ ਦਾ ਪੂਰਾ ਪੂਰਾ ਖੁਲਾਸਾ ਪਤਾ ਪ੍ਰਕਾਸ਼ਤ ਕਰਨ,

ਕਿਸ ਨੂੰ ਉਹ ਗੁਰੂ ਜੀ ਦੀ ਰਚਨਾ ਮੰਨਦੇ ਹਨ ਤੇ ਕਿਸ ਨੂੰ ਕਵੀਆਂ ਦੀ ਮੰਨਦੇ ਹਨ ਤਾਂ ਕੇ ਉਸ ਦੇ ਸਬੰਧ ਵਿਚ ਕੁੱਝ ਕਿਹਾ ਜਾ ਸਕੇ।

(ਅ) ਆਪ ਨੇ ਬਚਿਤ੍ਰ ਨਾਟਕ ਨੂੰ ਕਵੀ ਰਾਮ-ਸਿਆਮ ਦੀ ਕਵਿਤਾ ਲਿਖਿਆ ਹੈ, ਪਰ ਇਸਦਾ ਭੀ ਕੋਈ ਸਬੂਤ ਨਹੀਂ ਦਿੱਤਾ, ਜਿਸ ਤੋਂ ਆਪ ਨੇ ਇਸਨੂੰ ਕਵੀਆਂ ਦੀ ਕਵਿਤਾ ਲਿਖਿਆ ਹੈ।ਹਾਲਾਂਕਿ ਆਪ ਇਹ ਭੀ ਮੰਨਦੇ ਹੋ ਕਿ ਬਚਿਤ੍ਰ ਨਾਟਕ ਗੁਰੂ ਜੀ ਦੀ ਰਚਨਾ ਕਹੀ ਜਾਂਦੀ ਹੈ।...ਸਰਦਾਰ ਸਾਹਿਬ ਜੀ ਨੂੰ ਇਹ ਭੁਲੇਖਾ ਹੋਰ ਕਥਾਵਾਂ ਤੇ ਬਚਿਤ੍ਰ ਨਾਟਕ ਵਿਚ ਉਸੇ ਤਰ੍ਹਾਂ ਲੱਗਾ ਹੈ, ਜਿਸ ਤਰ੍ਹਾਂ ਸਹਿਜ ਸੁਭਾ ਅੱਗੇ ਕਿਸੀ ਹਿੰਦੂ ਲੇਖਕ ਨੂੰ ਆਦਿ ਸ੍ਰੀ ਗੁਰੂ ਗੰਥ ਸਾਹਿਬ ਜੀ ਦੇ 'ਵਾਸਦੇਵ', 'ਕ੍ਰਿਸ਼ਨ', 'ਰਾਮ', 'ਕੇਸ਼ਵ' ਅਦਿਕ ਨਾਮ ਨੂੰ ਪੜ੍ਹਕੇ ਨਿਸ਼ਚੇ ਹੋ ਗਿਆ ਸੀ ਕਿ ਗੁਰੂ ਜੀ ਤਾਂ ਹਿੰਦੂ ਅਉਤਾਰਾਂ ਦੇ ਉਪਾਸ਼ਕ ਸਨ ਯਾ ਕਿਸੀ ਈਸਾਈ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ 'ਬਿਨ ਭਜਨ ਈਸੈ' ਤੇ ਦਸਮ ਗ੍ਰੰਥ ਵਿਚੋਂ 'ਸ੍ਰੀ ਅਸਕੇਤ ਜਗਤ ਕੇ ਈਸਾ' ਪੜ੍ਹ ਕੇ ਨਿਸ਼ਚੇ ਹੋ ਗਿਆ ਕਿ ਗੁਰੂ ਸਾਹਿਬ ਪ੍ਰਭੂ ਈਸਾ (ਯਸੂ) ਮਸੀਹ ਦੇ ਉਪਾਸ਼ਕ ਸਨ ਯਾ ਜਿਸ ਤਰ੍ਹਾਂ ਕਿਸੀ ਦੇਵੀ ਪੂਜਕ ਨੂੰ ਦਸਮ ਗ੍ਰੰਥ ਪੜ੍ਹਕੇ 'ਭਗਉਤੀ' ਆਦਿ ਨਾਮਾ ਤੋਂ ਸਮਝ ਆ ਗਈ ਕਿ ਗੁਰੂ ਜੀ ਭੀ ਦੇਵੀ ਉਪਾਸ਼ਕ ਸਨ...

(ਭ)

ਸੁਣੋ ਵੀਰ ਜੀ, ਇਸਦੇ ਗੁਰੂ ਜੀ ਦੀ ਰਚਨਾ ਕਹਿਣ ਦਾ ਇਹ ਸਬੂਤ ਹੈ ਕਿ ਇਸਦੇ ਦੂਜੇ ਧਿਆਇ ਵਿਚ ਲਿਖਿਆ

ਹੈ—ਅਬ ਮੈ ਕਹੋਂ ਸੁ ਅਪਨੀ ਕਥਾ।ਸੋਢੀ ਬੰਸ ਉਪਜਿਆ ਜਥਾ।(ਧਿਆਇ 2-ਅੰਕ 8)

ਅਬ ਮੈ ਅਪਨੀ ਕਥਾ ਬਖਾਨੋ।ਤਪੁ ਸਾਧਤ ਜੈਹ ਬਿਧ ਮੁਹਿ ਆਨਹੁ।(ਧਿਆਇ 6 ਅੰਕ 29)

ਮੈ ਅਪਨਾ ਸੁਤ ਤੋਹਿ ਨਿਵਾਜਾ।ਪੰਥ ਪ੍ਰਚਰ ਕਰਬੇ ਕਉ ਸਾਜਾ।...

ਠਾਂਡ ਭਇਓ ਮੈ ਜੋਰ ਕਰ ਬਚਨ ਕਹਿਓ ਸਿਰ ਨਿਆਇ।ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰੋ ਸਹਾਇ।... ਅਥ ਕਵਿ ਜਨਮ ਕਥਨੰ॥ਮੁਰਪਿਤ ਪੂਰਬ ਕੀਆ ਪਿਆਨਾ।ਭਾਂਤਿ ਭਾਤਿ ਕੇ ਤੀਰਥ ਨਾਨਾ...ਤਹੀ ਪ੍ਰਕਾਸ਼ ਹਮਾਰਾ ਭਯੋ।ਪਟਨੇ ਸੈਹਰ ਵਿਖੈ ਭਵ ਲਇਓ।...ਜਬ ਹਮ ਕਰਮ ਧਰਮ ਮੋ ਆਏ।ਦੇਵ ਲੋਕ ਤਬ ਪਿਤਾ ਸਿਧਾਏ॥(ਧਿਆਇ 7 ਅੰਕ3) ...ਰਾਜ ਸਾਜ ਹਮ ਪਰ ਜਬ ਆਇਓ।ਜਥਾ ਸਕਤ ਤਬ ਧਰਮ ਚਲਾਇਓ।...ਦੇਸ ਚਾਲ ਹਮ ਤੇ ਪੁਨ ਭਈ।ਸੈਹਰ ਪਾਂਵਟਾ ਕੀ ਸੁਧ ਲਈ।...ਫਤਹ ਸ਼ਾਹ ਕੋਪਾ ਤਬ ਰਾਜਾ।ਲੋਹ ਪਰਾ ਹਮ ਸਿਉ ਬਿਨ ਕਾਜਾ।(ਧਿਆਇ8 ਅੰਕ3)...ਏਹੋ ਕਵੀ ਜੀ ਅੱਗੇ ਜਾਕੇ ਲਿਖਦੇ ਹਨ ਬਚਿਤ੍ਰ ਨਾਟਕ ਵਿਚ—ਜਹ ਜਹ ਬਿਧ ਤਨ ਮਨ ਸੁਧ ਆਈ।ਤਿਮ ਤਿਮ ਕਹੇ ਗ੍ਰੰਥ ਬਨਾਈ।ਪ੍ਰਥਮੇ ਸਤ ਜੁਗ ਜਹ ਬਿਧ ਲਖਾ।ਪ੍ਰਥਮੇ ਦੇਬਿ ਚਰਿਤ੍ਰ ਕਉ ਕਹਾ।ਪੈਹਲੇ ਚੰਡੀ ਚਰਿਤ੍ਰ ਬਨਾਇਓ।ਨਖਸ਼ਿਖ ਤੇ ਭ੍ਰਮ ਭਾਖ ਸੁਨਾਇਓ।ਫੇਰ ਕਥਾ ਤਬ ਪ੍ਰਥਮ ਸੁਨਾਈ।ਅਬ ਚਾਹਤ ਫਿਰ ਕਰੋ ਬਡਾਈ।(ਧਿਆਇ13)

ਕਿਉਂ ਜੀ, ਉਹ ਕਿਹੜਾ ਕਵੀ ਰਾਮ-ਸਿਆਮ ਹੈ ਜਿਸ ਦਾ ਬੰਸ 'ਸੋਢੀ' ਸੀ? ਉਹ ਕਿਹੜਾ ਕਵੀ ਸੀ ਜਿਸਨੇ ਹੇਮ ਕੁੱਟ ਪਰਬਤ ਪਰ ਤਪੱਸਿਆ ਕੀਤੀ ਤੇ ਜਿਸਦੇ ਮਾਤਾ ਪਿਤਾ ਨੇ 'ਅਲਖ ਅਰਾਧਾ' ਬਹੁ ਬਿਧ ਜੋਗ ਸਾਧਨਾ ਕਰਕੇ? ਉਹ ਕਿਹੜਾ ਕਵੀ ਸੀ ਜਿਸਨੂੰ ਅਕਾਲ ਪੁਰਖ ਨੇ ਫੁਰਮਾਇਆ ਕਿ ਮੈ ਤੈਨੂੰ ਆਪਨਾ ਸੁਤ ਨਿਵਾਜਿਆ ਹੈ ਤੇ ਪੰਥ ਪ੍ਰਚਾਰ ਕਰਨ ਨੂੰ ਸਾਜਿਆ ਹੈ ਤੇ ਉਸ ਕਵੀ ਦਾ ਕਿਹੜਾ ਪੰਥ ਹੈ ਜੋ ਕਵੀ ਤੋਂ ਚੱਲਿਆ? ਅੱਗੇ ਲਿਖੇ ਲਫਜ਼ਾਂ ਵਿਚ ਕਿਹੜੇ ਕਵੀ ਦੇ ਜਨਮ ਦਾ ਜ਼ਿਕਰ ਹੈ? ਕਿਸ ਕਵੀ ਦੇ ਪਿਤਾ ਨੇ ਕਿਥੋਂ ਪੂਰਬ ਨੂੰ ਤਿਆਰੇ ਕੀਤੇ ਕਿਹੜੇ ਕਵੀ ਦੇ ਪਿਤਾ ਨੇ ਤ੍ਰਬੇਨੀ ਤੇ ਪੁੰਨ ਦਾਨ ਕਰਦਿਆਂ ਕੁੱਝ ਦਿਨ ਗੁਜ਼ਾਰੇ ਤੇ ਫਿਰ ਪਟਨੇ ਸੈਹਰ ਪੁੱਜ ਗਿਆ? ਉਹ ਕਿਹੜਾ ਕਵੀ ਹੈ ਜਿਸਦਾ ਜਨਮ ਪਟਨੇ ਸੈਹਰ ਵਿਚ ਹੋਇਆ ਤੇ ਫੇਰ ਪੰਜਾਬ ਵੱਲ ਨੂੰ ਉਸਨੂੰ ਲੈ ਆਏ? ਕਿਸਦੇ ਕਰਮ ਧਰਮ ਵਿਚ ਆਉਣ ਤੇ ਹੀ ਉਹਨਾਂ ਦੇ ਪਿਤਾ ਜੀ ਦੇਵ ਲੋਕ ਚਲੇ ਗਏ? ਸੈਹਰ ਪਾਂਵਟਾ ਕਿਸਨੇ ਸੁਭਾਇਮਾਨ ਕੀਤਾ ਤੇ ਉਸ ਤੇ ਫਤਹ ਸ਼ਾਹ ਰਾਜਾ ਗੁਸੇ ਹੋ ਗਿਆ ਤੇ ਜੁਧ ਜੰਗ ਹੋਏ ਤੇ ਫਤਹਿ ਸ਼ਾਹ ਕਿਸ ਕਵੀ ਦੇ ਸਮੇ ਹੋਇਆ?

ਮੇਰਾ ਵਿਸ਼ਵਾਸ਼ ਹੈ ਉਪਰੋਕਤ ਪ੍ਰਸ਼ਨਾ ਦੇ ਉਤਰ ਵਿਚ ਕੋਈ ਭੀ ਵਿਦਵਾਨ ਇਹ ਨਹੀਂ ਕਹਿ ਸਕਦਾ, ਤੇ ਜੇ ਕਹੇ ਤਦ ਸਾਬਤ ਨਹੀਂ ਕਰ ਸਕਦਾ ਕਿ ਸਿਵਾਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੋਰ ਕੋਈ ਕਵੀ ਹੈ।ਜੇ ਆਪ ਦੀ ਜਾਚੇ ਹੈ ਤਦ ਤੁਸੀਂ ਹਠਾਰਨੈ ਕਰਕੇ ਨਹੀਂ ਪਰ ਖੋਜੀ ਬਨ ਕੇ ਸਾਬਤ ਕਰੋ, ਨਹੀਂ ਤਾਂ ਆਪਨੇ ਉਹ ਲਫਜ਼ ਵਾਪਸ ਲਵੋ, ਜੋ ਇਸ ਭਾਵ ਦੇ ਵਰਤੇ ਹਨ ਕਿ ਬਚਿਤ੍ਰ ਨਾਟਕ ਗੁਰੂ ਜੀ ਦੀ ਰਚਨਾ ਨਹੀਂ, ਰਾਮ-ਸਿਆਮ ਵਗੈਰਾ ਕਵੀਆਂ ਦੀ ਰਚਨਾ ਹੈ।

ਅਕਾਲੀ ਕੌਰ ਸਿੰਘ ਜੀ ਨੇ ਆਪਣੇ ਨਾਲ ਹੋਰ ਚਾਰ ਸਿਰਮੌਰ ਗੁਰਸਿੱਖਾਂ 1.ਸੰਤ ਤੇਜਾ ਸਿੰਘ ਜੀ ਡਬਲ ਐਮ. ਏ., 2.ਸ.ਰਣਧੀਰ ਸਿੰਘ ਜੀ ਜੱਜ, 3.ਸ.ਭਗਵੰਤ ਸਿੰਘ ਹਰੀ ਜੀ (ਨਾਭਾ), 4.ਗਿਆਨੀ ਨਿਰੰਜਨ ਸਿੰਘ ਜੀ ਪਟਿਆਲਾ ਨੂੰ ਨਾਲ ਰਲਾ ਕੇ ਪ੍ਰਚਾਰ ਜਥਾ ਕਾਇਮ ਕੀਤਾ।ਜਿਸ ਵੇਲੇ ਅਕਾਲੀ ਕੌਰ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤੁਕ ਤਤਕਰਾ ਤਿਆਰ ਕਰ ਰਹੇ ਸਨ, ਠੀਕ ਉਸੀ ਸਮੇਂ ਸ.ਭਗਵੰਤ ਸਿੰਘ ਹਰੀ ਜੀ ਦਸਮ ਗ੍ਰੰਥ ਸਾਹਿਬ ਜੀ ਦਾ ਤੁਕ ਤਤਕਰਾ ਤਿਆਰ ਕਰ ਰਹੇ ਸਨ।ਸੰਤ ਤੇਜਾ ਸਿੰਘ ਜੀ ਦੀ ਪੰਥਕ ਸੇਵਾ ਨੂੰ ਕੌਣ ਨਹੀਂ ਜਾਣਦਾ।ਇੰਨ੍ਹਾਂ ਗੁਰਸਿੱਖਾਂ ਦੀ ਪੰਥਕ ਘਾਲ ਕਮਾਈ ਸਾਹਮਣੇ ਦਸਮ ਗ੍ਰੰਥ ਉਪਰ ਕਿੰਤੂ ਕਰਨ ਵਾਲੇ ਤੇਜਾ ਸਿੰਘ ਭਸੌੜ ਤੋਂ ਲੈਕੇ, ਭਾਗ ਸਿੰਘ ਅੰਬਾਲਾ ਤੇ ਅਜੋਕੇ ਅਖੌਤੀ ਵਿਦਵਾਨਾਂ ਤੇ ਪ੍ਰੋਫੈਸਰਾਂ ਦੀ ਕੀ ਹੈਸੀਅਤ ਹੈ?, ਤੇ ਉਨ੍ਹਾਂ ਦੀ ਕਿਹੜੀ ਪੰਥਕ ਸੇਵਾ ਨੂੰ ਦੇਖਦੇ ਹੋਏ, ਅਕਾਲੀ ਜੀ ਹੋਰਾਂ ਦੇ ਪਾਸਕੂ ਵੀ ਗਿਣ ਲਈਏ, ਉਹ ਖੁਦ ਹੀ ਦੱਸਣ ਦੀ ਖੇਚਲ ਕਰਨ ਤਾਂ ਠੀਕ ਹੈ।

ਅਮਰਜੀਤ ਸਿੰਘ ਖੋਸਾ, 16.02.08